


ਸਤਿਗੁਰੂ ਰਾਮ ਸਿੰਘ ਜੀ ਸਹਾਇ ।



ਗੁਰ ਕਹਿਆ ਸਾ ਕਾਰ ਕਮਾਵਹੁ ।

ੴ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

## ਗੁਰ ਕਹਿਆ ਸਾ ਕਾਰ ਕਮਾਵਹੁ।

ਸ੍ਰੀ ਅਟਲ ਪ੍ਰਤਾਪੀ ਜੀ ੨੯ ਵੈਸਾਖ ੨੦੧੯ ਬ੍ਰਿਕਮੀ ਨੂੰ ਸੰਤ ਆਲਾ ਸਿੰਘ ਜੀ ਦਾ ਬਿਮਾਰ ਪਿਆਂ ਦਾ ਪਤਾ ਲੈਣ ਆਏ ਅਤੇ ਸੰਤ ਆਲਾ ਸਿੰਘ ਜੀ ਵਲੋਂ ਪੰਚਾਂ ਖੜਪੰਚਾਂ ਦਾ ਆਪਸ ਵਿੱਚ ਇੱਕ ਦੂਸਰੇ ਤੇ ਵਾਧਾ ਕੀਤਾ, ਤੇ ਵੱਡੇ ਬਾਬਾ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਆਇਆਂ ਦੀ ਬੇਪਰਵਾਹੀ ਦੀ ਵਾਰਤਾ ਸੁਣ ਅਟੱਲ ਪ੍ਰਤਾਪੀ ਜੀ ਸ਼੍ਰੀ ਜੀਵਨ ਨਗਰ ਆ ਸ੍ਰ: ਅਵਤਾਰ ਸਿੰਘ ਜੀ ਝੱਬਰ ਤੋਂ, ਸੰਤ ਨਗਰ ਵਾਲੀ ਹੋਈ ਸਾਰੀ ਵਾਰਤਾ ਸੁਣ ਕੇ ਰੋਹ ਨਾਲ ਭਰ ਗਏ ਤੇ ਉਸੇ ਵੇਲੇ ਹੀ ੨੯ ਵੈਸਾਖ ੨੦੧੯ ਸ਼ਾਮ ਨੂੰ ਸਭ ਡੇਰੇ ਦੇ ਮੁਖਤਿਆਰਾਂ, ਤੇ ਸੇਵਾਦਾਰਾਂ ਨੂੰ ਸੱਦ ਕੇ ਕਿਹਾ, ਮੈਂ ਸਭ ਕੁਝ ਸੁਣਦਾ ਵੇਖਦਾ ਹਾਂ,ਮੇਰੇ ਹੁੰਦਿਆਂ ਹੀ ਕੋਈ ਕਾਕੇ ਦੀ ਪ੍ਰਵਾਹ ਨਹੀ ਕਰਦਾ, ਸਗੋਂ ਦਬਾਂਦੇ ਤੇ ਰੋਹਬ ਪਾਂਦੇ ਹਨ। ਸਾਰੇ, ਮੇਰਾ ਕਿਹਾ ਕੰਨਾਂ ਤੋਂ ਪੱਗਾਂ ਲਾਹ ਕੇ ਸੁਣ ਲਵੋ।ਅੱਜ ਤੋਂ ਜਿਸਨੇ ਵੱਡੇ ਕਾਕੇ (ਬੇਅੰਤ ਜੀ ) ਦੇ ਆਖੇ ਵਿੱਚ ਰਹਿਣਾ ਹੈ ਉਹ ਇੱਥੇ ਰਹੇ। ਦੂਜੇ ਸਭ ਜਿੱਧਰੋਂ ਆਏ ਹਨ ਉਸੇ ਰਾਹੇ ਪੈਣ। ਤੁਸੀ ਮਨ ਮਰਜੀ ਕਰਨ ਵਾਲੇ, ਗੁਰੂ ਘਰ ਦਾ ਹਰਜ ਕਰਦੇ ਹੋ। (ਜੱਸ ਜੀਵਨ ਵਹਿਮੀ ਜੀ)

## ਵੱਡਾ ਕਾਕਾ ਸਮਰੱਥ ਹੈ

ਸਤਿਗੁਰੂ ਜੀ ਭੀ ਦਿੱਲੀ ਦਰਸ਼ਨ ਦਿੱਤੇ ਪਰ ਦੇਹ ਢਿੱਲੀ ਦੇਖ ਵਾਪਸ ਕਾਰ ਵਿੱਚ ਆਉਂਦੇ ਸਮੇਂ ਸ੍ਰ : ਕੇਹਰ ਸਿੰਘ ਮਾਨ ਅਰਜ ਕੀਤੀ ਆਪ ਜੀ ਦੀ ਦੇਹ ਢਿੱਲੀ ਵਲੋਂ ਚਿੰਤਾ ਹੁੰਦੀ ਏ,ਪੰਥ ਨੂੰ ਅਜੇ ਆਪ ਜੀ ਦੀ ਬੜੀ ਲੋੜ ਏ। ਸਤਿਗੁਰੂ ਜੀ ਉੱਤਰ ਦਿੱਤਾ, ਮੈਨੂੰ ਕੋਈ ਚਿੰਤਾ ਨਹੀ। ਕਿਉਕਿ ਵੱਡਾ ਕਾਕਾ ਪੰਥ ਦੀ ਸੰਭਾਲ ਯੋਗ ਸਮਰੱਥ

ਹੈ, ਤੇ ਨਿੱਕਾ ਵਿਹਾਰ ਵਿੱਚ ਸਿਆਣਾ ਹੈ। (ਜੱਸ ਜੀਵਨ ਵਹਿਮੀ ਜੀ)

# ਸ਼੍ਰੀ ਅਟੱਲ ਪ੍ਰਤਾਪੀ ਜੀ ਨੇ ਵੱਡੇ ਬਾਬਾ ਜੀ ਬਾਰੇ ਜੋ ਬਚਨ ਕੀਤੇ

ਸ੍ਰ : ਨਾਹਰ ਸਿੰਘ ਐਮ.ਏ. ਦੀ ੧੪ ਦਿਸੰਬਰ ੧੯੯੬ ਦੀ ਲਿਖਤ ਅਨੁਸਾਰ ੧ਓ ਸਤਿਗੁਰੂ ਪ੍ਰਸਾਦਿ ਸੰਨ ੧੯੫੪ ਈਸਵੀ ਦੀ ਗੱਲ ਹੈ, ਚਿੱਤਰਗੁਪਤ ਰੋਡ ਦਿੱਲੀ, ਸ੍ਰ : ਸੁੱਚਾ ਸਿੰਘ ਦੇ ਘਰ ਦੇ ਨਾਲ ਦੀਵਾਨ ਸਜਿਆ ਸੀ .ਉਸ ਦੌਰਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਸ, ਅਸੀ ਕਈ ਬੰਦੇ ਬੈਠੇ ਸਾਂ, ਤਦ ਸਤਿਗੁਰੂ ਮਹਾਰਾਜ ਜਗਜੀਤ ਸਿੰਘ ਜੀ ਨੂੰ ਦੀਵਾਨ ਵਿੱਚੋਂ ਉੱਠ ਕੇ ਜਾਂਦਿਆਂ ਦੇਖ ਕੇ ਆਪਣੇ ਮੁਖਾਰਬਿੰਦ ਤੋਂ ਇਹ ਬਚਨ ਮੈਨੂੰ ਦੱਸਦਿਆਂ ਹੋਏ,ਫਰਮਾਏ ਸਨ ਭਾਈ ਨਾਹਰ ਸਿੰਘ ਜੀ,ਅਵੱਡਾ ਕਾਕਾ ਇਨਸਾਨ ਹੀ ਨਹੀ ਸਗੋਂ ਕਲਾਧਾਰੀ, ਚਿੰਤਨਵਾਨ ਹੈ। ਸਾਡੇ ਪਾਸ ਤਾਂ ਸਿਰਫ ਰੱਬ ਦਾ ਦਿੱਤਾ ਹੋਇਆ ਵਰ ਅਤੇ ਸਰਾਪ ਹੀ ਹੈ, ਪਰ ਇਹ ਕਾਕਾ ਅਲੌਕਿਕ ਸ਼ਕਤੀਆਂ ਦਾ ਮਾਲਕ ਹੈ। ਇਸ ਦੇ ਸਮੇਂ ਸਿੱਖੀ ਬਹੁਤ ਵਧੇਗੀ ।

ਉਸ ਸਮੇਂ ਮਹਾਰਾਜ ਬੀਰ ਸਿੰਘ ਜੀ ਸਾਡੇ ਕੋਲ ਉਥੇ ਬੈਠੇ ਹੋਏ ਸਨ । ਜਦੋਂ ਸਿੱਖਾਂ ਨੇ ਦੱਸਿਆ ਕਿ ਭੈਣੀ ਸਾਹਿਬ ਦਰਵਾਜੇ ਦੇ ਨਾਲ ਲੱਗਦੀ ਜਗ੍ਹਾ ਨੂੰ ਪੱਕਾ ਕਰਵਾ ਆਏ ਹਨ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫਰਮਾਇਆ ਕਾਕੇ (ਵੱਡੇ) ਨੇ ਬਹੁਤ ਕਾਹਲੀ ਕੀਤੀ ਹੈ। ਜੋ ਅਸੀ ਉਥੇ ਤਿੰਨ ਪੁਸ਼ਤਾਂ ਤੋਂ ਨਹੀ ਕੀਤਾ, ਇਹਦੇ ਸਮੇਂ ਸਾਰਾ ਭੈਣੀ ਸਹਿਬ ਪੱਕਾ ਹੋ ਜਾਵੇਗਾ। ਚਿੰਤਨਵਾਨ ਬਾਰੇ ਅਰਥ ਪੁੱਛਣ ਤੇ ਆਪਨੇ ਫਰਮਾਇਆ ਕੇ ਚਿੰਤਨਵਾਨ, ਜੋ ਕੁਝ ਭੀ ਚਿਤਵੇਗਾ ਅਤੇ ਤੁਰੇ ਜਾਂਦੇ ਕਿਸੇ ਵੱਲ ਹੱਥ ਦਾ ਇਸ਼ਾਰਾ ਵੀ ਕਰ ਦੇਵੇਗਾ, ਉਹ ਪੂਰਾ ਹੋ ਜਾਇਆ ਕਰੇਗਾ।

ਨਾਹਰ ਸਿੰਘ

੧੪ ਦਿਸੰਬਰ ੧੯੯੬

(ਪ੍ਰਕਾਸ਼ ਪੁੰਜ)

# ਹਾਜਰ ਗੁਰੂ ਤੇ ਸ਼ਰਧਾ

੧੯ ਸੋਣ ਸਤਿਗੁਰੂ ਜੀ, ਸੰਤ ਆਲਾ ਸਿੰਘ ਜੀ ਦੇ ਡੇਰੇ ਦਰਸ਼ਨ ਦਿੱਤੇ। ਸੰਤ ਹਰਬੰਸ ਸਿੰਘ ਜੀ ਸਮਸੇ ਵਾਲਿਆਂ ਤੇ ਚਤਰ ਸਿੰਘ ਜੀ ਜਲੂਣ ਵਾਲਿਆਂ ਨੇ ਘਸੀਟਾ ਸਿੰਘ ਨੂੰ ਪ੍ਰੇਰ, ਲਿਆ ਸਤਿਗੁਰੂ ਜੀ ਦੇ ਚਰਨੀ ਪਾਇਆ। ਸਤਿਗੁਰੂ ਜੀ ਕਿਹਾ, ਘਸੀਟਾ ਸਿੰਘਾ ਹੁਣ ਮੋੜ ਪਾ।ਭੰਡੀ ਬਹੁਤ ਹੋ ਗਈ ਹੈ।ਉਸ ਕਿਹਾ, ਮਨ ਜਿੱਦ ਨਹੀ ਛੱਡਦਾ।ਤਾਂ ਕਿਹੋ ਨੇ ਇਹ ਜਿੱਦ ਮੈਨੂੰ ਮੰਗੀ ਦੇ ਛੱਡ।ਉਸ ਕਿਹਾ ਮਨ ਨਹੀ ਦਿੰਦਾ। ਤਾਂ ਸੂਬਾ ਵਰਿਆਮ ਸਿੰਘ ਜੀ ਘਸੀਟਾ ਸਿੰਘ ਨੂੰ ਧੌਣੋ ਫੜ ਸਤਿਗੁਰੂ ਜੀ ਦੇ ਚਰਨੀ ਲਾ ਕਿਹਾ, ਇਹਦੀ ਮੰਦੀ ਰੇਖਾ ਮੇਟ ਦਿਉ ਤਾਂ ਸਤਿਗੁਰੂ ਜੀ ਪਲ ਭਰ ਚੁੱਪ ਕਰ ਬੋਲੇ, ਜੋ ਮੇਰੇ ਤੇ ਕਾਮਨਾ ਸਹਿਤ,ਸ਼ਰਧਾ ਰੱਖਦੇ ਹਨ ਉਨਾਂ ਦਾ ਇਹੋ ਹਾਲ ਹੁੰਦਾ ਹੈ। ਤਾਂ ਸੂਬਾ ਜੀ ਕਿਹਾ ਆਪ ਦੇ ਸ਼ਰਧਾਲੂ ਦਾ ਇਹ ਹਾਲ ਕਿਓ ਤਾਂ ਉੱਤਰ ਦਿੱਤੇ ਨੇ ਹਾਜਰ ਗੁਰੂ ਦੀ ਭਗਤੀ, ਕਾਮਨਾ ਰਹਿਤ ਔਖੀ ਹੁੰਦੀ ਹੈ। ਕਾਮਨਾ ਪੂਰੀ, ਕਰ ਧੋਖੇ ਕਰੀਦੇ ਹਨ ਇਹ ਜੀਅ ਕਾਮਨਾ ਪਾ ਮਾਨੀ ਹੁੰਦਾ ਹੈ ਤੇ ਮਾਰਿਆ ਜਾਦਾਂ ਹੈ ਜਿਨਾਂ ਦੀ ਹਾਜਰ ਗੁਰੂ ਤੇ ਸ਼ਰਧਾ ਨਿਹਕਾਮ ਹੁੰਦੀ ਹੈ, ਉਹ ਸਿਝਦੇ ਵੀ ਛੇਤੀ ਹਨ। ਚੱਕਰਵਰਤੀ ਤੇ ਮੋਹਣ ਸਿੰਘ ਭੀ ਧੋਥੇ ਹੋਏ ਹਨ। ਸੁ ਕਾਮ ਭਗਤੀ ਕਰ, ਮਾਨ ਪਾਏ, ਮਾਰੇ ਗਏ ਹਨ। ਮੈਂ ਤਾਂ ਗੁਰੂ ਅੱਗੇ ਅਰਜ ਕਰਦਾ ਹਾਂ ਕੋਈ ਭੀ ਚੜ ਕੇ ਡਿੱਗੇ ਨਾ। (ਜੱਸ ਜੀਵਨ ਵਹਿਮੀ ਜੀ)

## ਲਾਭ ਸਿੰਘ ਦੇ ਘਰ ਵਾਸਤੇ ਹੁਕਮ

ਲਾਭ ਸਿੰਘ ਕਮਾਈ ਵਾਲਾ ਸਿੱਖ ਹੈ। ਬਹੁਤ ਦੁਖੀ ਹੋ ਏਥੋਂ ਨਿਕਲਿਆ ਸੀ। ਜੋ ਵਧੀਕੀ ਅਸਾਂ ਕੀਤੀ ਸੀ ਸਾਨੂੰ ਹੀ ਭੁਗਤਣੀ ਪੈਣੀ ਸੀ। ਮੈਂ ਸੁਨੇਹਾ ਦੌਰੇ ਵਿੱਚੋਂ ਭੇਜਿਆ ਸੀ। ਕਾਕੇ ਬੀਰ ਸਿੰਘ ਨੇ ਭਗਤ ਸਿੰਘ ਦੀ ਗੱਲ ਮੰਨ ਲਈ ਸੀ।ਮੈਂ ਹੀ ਜੇ ਨਾ ਸੁਨੇਹਾ ਭੇਜਦਾ, ਜਾਂ ਨਾਲ ਕਹਿੰਦਾ ਸਮਾਂ ਭੀ ਵਿਚਾਰ ਲੈਣਾ ਜੇ ਜੋਗ ਨਾ ਹੋਵੇ ਤਾਂ ਮੇਰੇ ਆਉਣ ਤੱਕ ਕਾਹਲ ਨਾ ਕਰਨੀ। ਜੇ ਵੱਡਾ ਕਾਕਾ ਹੁੰਦਾ, ਤਾਂ ਜਰੂਰ ਹੀ ਜੇਰਾ ਕਰ ਵੇਲਾ ਟਾਲ ਦਿੰਦਾ, ਭਾਂਵੇ ਆਪ ਘੂਰੀ ਵੀ ਜਰ ਲੈਂਦਾ। ਨਿੱਕਾ ਕਾਕਾ ਜਿਆਦਾ ਸਤ ਬਚਨੀ ਮੇਰਾ ਬਣਦਾ ਹੈ, ਤਾਂ ਹੀ ਇਹ ਉਕ ਕੀਤੀ ਸੀ।(ਜੱਸ ਜੀਵਨ ਵਹਿਮੀ ਜੀ)

## ਸੰਦੂਕ ਭਰੇ ਹੋਏ ਨੇ

ਫੌਜਾ ਸਿੰਘ ਗੱਲਾਂ ਵਰਤਾਣ ਦੇ ਹਿਸਾਬ ਦੇਣ, ਦਾਨਿਆਂ ਤੇ,ਗੀਗੇਵਾਲੀ ਜਿਲਾ ਸਿਆਲਕੋਟ ਦਾ ਸੀ।ਕੱਪੜੇ ਤੇ ਮਾਸਟਰ ਬਲਵੰਤ ਸਿੰਘ ਸੀ। ਫੌਜਾ ਸਿੰਘ ਅਟੱਲ ਪ੍ਰਤਾਪੀ ਜੀ ਪਾਸ ਅਰਜ ਕੀਤੀ,ਮਾਸਟਰ ਹੱਥ ਘੁੱਟ ਕੱਪੜਾ ਦੇਂਦਾ ਹੈ। ਆਪ ਕਿਸੇ ਵੱਡੇ ਉਦਾਰ ਦਿਲ ਵਾਲੇ ਨੂੰ ਲਾਉ। ਸਤਿਗੁਰੂ ਜੀ ਪੁੱਛਿਆ ਕਿਸ ਨੂੰ ਲਾਵਾਂ,ਫੌਜਾ ਸਿੰਘ ਕਿਹਾ ਵੱਡੇ ਬਾਬਾ ਜੀ ਨੂੰ ਲਾਓ, ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਕੱਪੜੇ ਦੇਣ ਤੇ ਲਾਇਆ ਖੁੱਲਾ ਕੱਪੜਾ ਵੇਖ ਮਾਸਟਰ ਸਤਿਗੁਰੂ ਜੀ ਪਾਸ ਅਰਜ ਕੀਤੀ ।ਇਸ ਤਰਾਂ ਵਰਤਿਆ, ਮਤ ਥੋੜ ਆਵੇ। ਅੰਦਰ ਹੁਣ ਕੱਪੜਾ ਥੋੜਾ ਹੈ। ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਸੱਦ ਹੁਕਮ ਕੀਤਾ, ਮਾਸਟਰ ਕਹਿੰਦਾ ਹੈ ਕੱਪੜਾ ਕਮ ਹੈ, ਸੰਕੋਚ ਵਰਤੋ।ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਕਿਹਾ, ਨਹੀ, ਸੱਚੇ ਪਾਤਸ਼ਾਹੋ ਆਪ ਜੀ ਦੀ ਕਿਰਪਾ ਨਾਲ ਅਜੇ ਸੰਦੂਕ ਭਰੇ ਹੋਏ ਨੇ ਸੁੱਚਿਆਂ ਦੇ ਜੋ ਸਿਆਮੋ ਆਂਦੇ

ਸੀ।ਸਤਿਗੁਰੂ ਜੀ ਹੱਸ ਬਚਨ ਕੀਤਾ,ਕਿਉ ਭਾਈ, ਜਾਪਦਾ ਹੈ ਸਾਡੇ ਗੱਲਾਂ ਦੇ ਵੀ ਵੰਡੇ ਗਾ। ਤੇ ਬਚਨ ਕੀਤਾ, ਮਾਸਟਰ ਜੀ ਤੇਰੇ ਚੇਲੇ ਇਸ ਪੱਖੋ ਨਿੱਕੇ ਬਾਬਾ ਜੀ ਹਨ। ਤੇ ਵੱਡਾ (ਸਤਿਗੁਰੂ ਜਗਜੀਤ ਸਿੰਘ ਜੀ ) ਮੇਰਾ ਸੁਭਾਅ ਹੀ ਵਰਤਦਾ ਹੈ। ਇਹ ਸੁਣ ਸੰਗਤ ਹੱਸ ਪਈ।ਅਟੱਲ ਪ੍ਰਤਾਪੀ ਜੀ ਕਿਹਾ,ਮੈਂ ਠੀਕ ਹੀ ਕਿਹਾ ਹੈ। (ਜੱਸ ਜੀਵਨ ਵਹਿਮੀ ਜੀ)

# ਸਾਡੇ ਜੋਗਾ ਇਹ ਜਗਜੀਤ ਸਿੰਘ ਹੀ ਬਹੁਤ ਹੈ

ਇਕ ਦਿਨ ਅਟੱਲ ਪ੍ਰਤਾਪੀ ਜੀ ਰਾਮਸਰੋ ਸਿੱਖ ਭੈਣੀ ਸਾਹਿਬ ਬਾਬੇ ਬੀਰ ਸਿੰਘ ਜੀ ਨੂੰ ਸੱਦਣ ਭੇਜਿਆ। ਕਿਉਂਕਿ ਵੱਡੇ ਬਾਬਾ ਜਗਜੀਤ ਸਿੰਘ ਜੀ ਨੂੰ ਆਪ ਨੂੰ ਕੁਝ ਇਕੱਲੇ ਹੋਣ ਕਾਰਨ ,ਉਦਾਸ ਜਿਹਾ ਜਾਣਿਆ।ਸਿੱਖ ਆਏ ਬੀਰ ਸਿੰਘ ਜੀ ਨੂੰ ਕਿਹਾ, ਪਰ ਬੀਰ ਸਿੰਘ ਜੀ ਬਾਲਕਾਂ ਨਾਲ ਖੇਡਣ ਚਲੇ ਗਏ ਅਤੇ ਮਾਤਾ ਜਿਉਣ ਕੌਰ ਜੀ ਕਿਹਾ, ਬਾਲ ਗੋਪਾਲ ਬੇਪਰਵਾਹ ਹੁੰਦੈ।ਸਿੱਖ ਆਏ ਦੱਸਿਆ ਤਾਂ ਆਪ ਨੇ ਹੱਸਦੇ ਕਿਹਾ, ਹੱਛਾ ਸਾਡੇ ਜੋਗਾ ਇਹ ਜਗਜੀਤ ਸਿੰਘ ਹੀ ਬਹੁਤ ਏ। ਉਹ ਰਹੇ ਉਧਰੇ ਗ੍ਰਿਹਸਤੀਆਂ ਵਾਂਗ, ਈ ਵਿਹਾਰ ਜੋਗਾ ਹੀ ਇਹ ਸੁਣ ਸਿੱਖਾਂ ਦੇ ਚਿੱਤ ਵਿੱਚ ਆਈ ਕਿ ਸਿੱਖੀ ਜੋਗ ਜਗਜੀਤ ਸਿੰਘ ਜੀ, ਵਿਹਾਰ ਜੋਗ ਬੀਰ ਸਿੰਘ ਜੀ ਨੂੰ ਕੀਤਾ ਨੇ।

# ੴ ਸਤਿਗੁਰੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਕੋਈ ਨਾ ਜਾਉ

੨੦੦੫ ਬਿਕ੍ਰਮੀ ਨੂੰ ਸ੍ਰੀ ਅਟੱਲ ਪ੍ਰਤਾਪੀ ਜੀ ਪਟਨਿਓ ਵੱਡੇ ਬਾਬਾ ਜੀ ਨੂੰ ਸੁਨੇਹਾ ਭੇਜਿਆ। ਅਤੇ ਵੱਡੇ ਬਾਬਾ ਜੀ ਚੁਚਾਲ ਆ, ਸਭ ਪਿੰਡਾ ਵਿੱਚ ਜਾ, ਸਿੱਖਾਂ

ਨੂੰ ਸੱਦ ਬਹਾ, ਗਲ ਵਿੱਚ ਪੱਲਾ ਪਾ ਕਿਹਾ ,ਤੁਸੀ ਪਿੱਛੇ ਕੋਈ ਨਾ ਜਾਉ। ਮੈਨੂੰ ਬੱਚਾ ਜਾਣ, ਮੇਰੀ ਹੌਸਲਾ ਅਫ਼ਜਾਈ ਕਰੋ। ਮੈਨੂੰ ਹੁਕਮ ਆਇਆ ਹੈ।ਸਤਿਗੁਰੂ ਜੀ ਵਲੋਂ, ਕਿ ਤੂੰ ਜਿਵੇਂ ਕਿਵੇਂ ਜਾਂਦਿਆ ਨੂੰ ਰੋਕ,ਮੇਰੀ ਲਾਜ, ਆਏ ਤੇ ਗਲ ਪੱਲਾ ਪਾਏ ਦੀ ਰੱਖੋ, ਜੇ ਪਿੱਛੇ ਜਾਉਗੇ, ਕੋਈ ਤੁਹਾਨੂੰ ਮੰਦਾ ਆਖੇਗਾ,ਕੋਈ ਸਾਨੂੰ, ਤੁਹਾਡੀ ਸਾਡੀ ਪੱਤ ਇਕ ਹੈ। ਤੁਸੀ ਵਿੱਚੋ ਪਿੱਛੇ ਨੂੰ ਕੋਈ ਨਾ ਜਾਉ।ਸਤਿਗੁਰੂ ਜੀ ਆ ਕੇ ਸਭ ਦੇ ਦੁੱਖ ਭੁੱਖ ਕਿਰਪਾ ਕਰਕੇ ਕੱਟ ਦੇਣਗੇ। ਤੇ ਕਿਹਾ ਦੁੰਦ ਸਮਾਂ ਇਕੱਠੇ ਹੋ ਕੱਟ ਲੈਣ ਦਾ ਹੁਕਮ ਹੈ, ਸਤਿਗੁਰੂ ਰਾਮ ਸਿੰਘ ਜੀ ਵਲੋਂ। ਤੇ ਇਨਾਂ ਕਿਹਾ ਹੈ ਜੋ ਗਿਆ ਉਸ ਨੂੰ ਗਲ ਆਪਣੇ ਵਿੱਚ ਪੱਲਾ ਪਾ ਕੇ ਤਰਲਾ ਕਰਕੇ ਮੋੜ ਲਿਆਓ। ਇਹ ਸੁਣ ਜੋ ਜੀ ਵਿੱਚ ਜਾਣ ਦੀਆਂ ਸਲਾਹਾਂ ਕਰਦੇ, ਸੀ ਸੋ ਭੀ ਸਹਿਜ ਵਿੱਚ ਹੋਏ।

# ਪਿੱਛੇ ਨਾ ਜਾਉ

ਸਿਰਸਾ, ਸਰਦਾਰ ਤੇਜਾ ਸਿੰਘ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਹਵੇ ਵੈਰਾਗੀ ਹੋ ਅਰਜ ਕਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ।

ਮੈਂ ਤੇ ਸਿਆਮ ਜਾਣ ਸਮੇਂ, ਉਚੇਚਾ ਵੱਡੇ ਕਾਕੇ ਨੂੰ ਸੁਨੇਹਾ ਭੇਜ ਤਰਲਾ ਕਰ ਭੇ ਜਿਆ ਸੀ, ਭੈਣੀ ਸਾਹਿਬੋਂ ਤੇ ਉਸ ਪਿੰਡ ਪਿੰਡ ਸਾਧਾਂ ਨੂੰ ਨਾਲ ਲੈ ਕੇ ਆਪਣੇ ਗਲ ਵਿੱਚ ਪੱਲਾ ਪਾ ਕੇ ਕਿਹਾ ਮੈਂ ਆਪਦੇ ਹਰ ਦੁੱਖ ਭੁੱਖ ਦਾ ਜਾਮਨ ਹਾਂ। ਆਇਆਂ ਤੋਂ ਪੂਰੇ ਕੰਮ ਕਰਾਂਗਾ ਥੁੜੇ ਤੁਹਾਡੇ। ਜੋ ਕਾਕੇ ਕਿਹਾ ਮੇਰੇ ਭਰੋਸੇ ਮੈਂ ਕਰਦਾ ਹਾਂ। ਆਪ ਤੋਂ ਜੋ ਨਾ ਪੂਰਾ ਹੁੰਦਾ, ਸਮਰੱਥ ਸਤਿਗੁਰੂ ਰਾਮ ਸਿੰਘ ਜੀ ਤੋਂ ਅਰਜ ਕਰ, ਸੋ ਪੂਰਾ ਕਰਾ ਦੇਦਾਂ ਹਾਂ। ਜਿਵੇਂ ਕਾਕੇ ਮੇਰੇ ਭਰੋਸੇ ਕਿਹਾ ਸੀ,ਮੈਂ ਆਇਆ ਤੋਂ, ਸਭ ਦੀ ਲੋੜ ਪੂਰੀ ਕਰਾਗਾਂ। ਤਿਵੇਂ ਮੈਨੂੰ ਭੀ ਸਤਿਗੁਰੂ ਰਾਮ ਸਿੰਘ ਜੀ ਤੇ ਭਰੋਸਾ ਹੈ।

(ਜੱਸ ਜੀਵਨ ਵਹਿਮੀ ਜੀ)

# ਮਹਾਂ ਵਿਦਿਆਲੇ ਵਿਚ ਅਲੌਕਿਕ ਖੂਹ

28 ਮੱਘਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤਨਗਰ ਅਤੇ ਜੀਵਨ ਨਗਰ ਵਿਚਾਲੇ ਵਿਦਿਆਲੇ ਯੋਗ ਖੂਹ ਲਾਣ ਲਈ ਆਏ ਤੇ ਕਿਹਾ, ਕਿਥੇ ਖੂਹ ਲਾਈਏ। ਮੈਂ (ਵਹਿਮੀ ਜੀ) ਤੇ ਸੂ0 ਅਵਤਾਰ ਸਿੰਘ ਝੱਬਰ ਤੇ ਹਰਨਾਮ ਸਿੰਘ ਦੁਗੋਚ ਸਾਥ ਸਾਂ, ਅਸਾਂ ਕਿਹਾ ਜਿਥੇ ਆਪ ਦੀ ਰਜ਼ਾ ਹੈ। ਕੰਧਾਰਾ ਸਿੰਘ ਨੇ ਸਤਿਗੁਰੂ ਜੀ ਦੇ ਚਰਨਾਂ ਦੁਆਲੇ ਗੋਲ ਲੀਕ ਖਿੱਚ ਦਿਤੀ ਤੇ ਕਿਹਾ, "ਇਸ ਤੋਂ ਪਵਿਤਰ ਹੋਰ ਕਿਹੜੀ ਜਗ੍ਹਾ ਹੈ। ਸਤਿਗੁਰੂ ਜੀ ਉਹ ਜਗ੍ਹਾ ਮਨਜੂਰ ਕਰ ਉਸੇ ਸਮੇ ਜੀਵਨ ਨਗਰੋਂ ਕੜਾਹ ਪ੍ਰਸਾਦਿ ਮੰਗਵਾ ਅਰਦਾਸਾ ਕਰਾ ਖੂਹ ਦਾ ਟੱਪ ਲਾਇਆ। ਧੰਨ ਸਿੱਖ, ਧੰਨ ਸਿੱਖੀ।

# ਗੱਲ ਕੰਧਾਰਾ ਸਿੰਘ ਦੀ ਸ਼ਰਧਾ ਦੀ

ਸੰਤ ਨਗਰ ਰੋਜ ਗੁਰਦਵਾਰੇ ਬਹੁਤ ਸੰਗਤ ਜੁੜਦੀ ਸੀ ਅੰਤੇ ਕਿਸੇ ਨਾ ਕਿਸੇ ਧਰਮ ਗਰੰਥ ਦੀ ਕਥਾ ਅਤੇ ਘੰਟਾ ਨਾਮ ਸਿਮਰਨ ਹੁੰਦਾ ਸੀ। ਸੰਤ ਆਲਾ ਸਿੰਘ ਜੀ ਦੇ ਸੇਵਕ ਸੁੰਦਰ ਸਿੰਘ ਜੀ ਫਰੀਦ, ਅਰਥ, ਬਚਨ ਕਰਦਿਆਂ ਕਹਿੰਦੇ ਵੱਡੇ ਸਤਿਗੁਰਾਂ ਦੇ ਸਮੇਂ ਇਸਤਰਾਂ ਵਾਰਤਾ ਹੋਈ ਸੀ। ਕੰਧਾਰਾ ਸਿੰਘ ਕੌੜ ਕਰਦਾ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਵੱਡੇ ਕਿਹਾਂ, ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਤੇ ਹੀ ਛੋਟੇ ਆਖੇ ਜਾਂਦੇ ਹਨ। ਉਹਨਾਂ ਆਤਮਾਂ ਸਿੰਘ ਪੰਨਵਾਂ ਵਾਲੇ ਤੋਂ ਅਖਵਾਇਆ ਕਿ ਫਰੀਦ ਜੀ ਬਚਨ ਕਰਦਿਆਂ ਸਤਿਗੁਰੂ ਰਾਮ ਸਿੰਘ ਜੀ ਕਹਿਣ, ਵਡੇ ਸਤਿਗੁਰ ਨਾ ਕਹਿਣ। ਸੁਤੇ ਸੁਭਾਅ ਕਹੇ ਤੇ ਸਾਧ ਸੰਗਤ ਵਲੋਂ ਮੰਨੇ ਹੋਏ ਬੋਲੇ ਕਰ ਫਰੀਦ ਜੀ ਨੇ ਇਹ ਗੱਲ ਨਾ ਗੌਲੀ। 10 ਕੱਤਕ ਕਥਾ ਕਰਦਿਆਂ ਫਰੀਦ ਜੀ ਕਿਹਾ, "ਵੱਡੇ ਸਤਿਗੁਰਾਂ ਦਾ ਹੁਕਮ ਹੈ ਤੁਹਾਨੂੰ ਪਰਮ ਸੁੱਖ ਭੁਗਤਾਵਾਂਗਾ। ਕੰਧਾਰਾ ਸਿੰਘ ਨੇ ਉਠ ਕੇ ਸੰਗਤ ਨੂੰ ਕਿਹਾ, ਉਹਨਾ ਨੂੰ ਵਡੇ ਕਿਹਾਂ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ (ਸਮੇਂ ਦੇ ਮਾਲਕ) ਆਪੇ ਹੀ ਛੋਟੇ ਹੋ ਗਏ, ਮੈਂ ਇਹ ਜਰ ਨਹੀਂ ਸਕਦਾ। ਸੁਖ ਹੁਣ ਕਿਹੜਾ ਘੱਟ ਹਨ। (ਭਾਵ ਪਰਮ ਸੁਖ ਹਨ)

**ਨੋਟ :- ਸਮੇਂ ਦੇ ਸਤਿਗੁਰੂ ਤੇ ਸ਼ਰਧਾ ਰਖਣਾਂ ਹੀ ਹਰ ਨਾਮਧਾਰੀ ਸਿੱਖ ਦਾ ਪਰਮ ਧਰਮ ਹੈ, ਪੂਰਨ ਸਿੱਖ ਉਹ ਹੀ ਹਨ ਜੋ ਸਮੇ ਦੇ ਸਤਿਗੁਰੂ ਤੇ ਪਰਤੀਤ ਰਖਦੇ ਹਨ।**

ਵਲੋਂ :- ਸਾਧ ਸੰਗਤ ਇਲਾਕਾ ਸ੍ਰੀ ਜੀਵਨ ਨਗਰ